


ੴ ਸਤਿਗੁਰ ਪ੍ਰਸਾਦਿ ॥

ਗੁਰੂ ਨਾਨਕ ਦੇਵ ਮਿਸ਼ਨ ਸੀਰੀਜ਼ 375

ਧੰਨ ਜੀਉ ਤਿਹ ਕੋ ਜਗ ਮਹਿ
ਮੁਖ ਤੇ ਹਰਿਚਿਤ ਮਹਿ ਜੁਧ ਬੀਚਾਰੈ

# ਭਗਤੀ ਅਤੇ ਸ਼ਕਤੀ

ਇਸ ਟਰੈਕਟ ਦੀ ਇਕ ਹਜਾਰ ਕਾਪੀ ਗੁਰਬਾਣੀ ਪ੍ਰਚਾਰ ਕੇਂਦਰ ਹੁਸ਼ੀਆਰਪੁਰ ਵਲੋਂ ਸੰਗਤਾਂ ਦੀ ਭੇਟਾ ਕੀਤੀ ਗਈ ।


## ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ

ਡਾਕ ਘਰ ਸਨੌਰ ਪਟਿਆਲਾ।
ਪੰਜਾਬ ਇੰਡੀਆ

ਮੁਲ 1-10 ਪੈਸੇ

# ਭਗਤੀ ਤੇ ਸ਼ਕਤੀ

ਕੀ ਰਾਮ ਰਾਮ, ਅਲਹ ਅਲਹ ਜਾਂ ਵਾਹਿਗੁਰੂ ਵਾਹਿਗੁਰੂ ਕਹਿਣਾ ਅਤੇ ਵਾਰ ਵਾਰ ਕਹੀ ਜਾਣਾ ਭਗਤੀ ਹੈ ? ਨਹੀਂ। ਭਗਤੀ ਦੀ ਮੁਖ ਗਲ ਭਗਤ ਦੇ ਹਿਰਦੇ ਅੰਦਰ ਪ੍ਰੀਤ ਦਾ ਹੋਣਾ ਹੈ। ਭਗਤ ਨਾਮਦੇਵ ਜੀ ਇਸ ਬਾਰੇ ਇਉਂ ਦਸਦੇ ਹਨ :

ਜੈਸੀ ਭੂਖੇ ਪ੍ਰੀਤ ਅਨਾਜ
ਤ੍ਰਿਖਾਵੰਤ ਜਲ ਸੇਤੀ ਕਾਜ
ਜੈਸੀ ਮੂੜ ਕੁਟੰਬ ਪਰਾਇਣ
ਐਸੀ ਨਾਮੇ ਪ੍ਰੀਤਿ ਨਰਾਇਣ
ਨਾਮੇ ਪ੍ਰੀਤਿ ਨਾਰਾਇਣ ਲਾਗੀ
ਸਹਜ ਸੁਭਾਇ ਭਇਓ ਬੈਰਾਗੀ। ਰਹਾਓ
ਜੈਸੀ ਪਰਪੁਰਖਾ ਰਤ ਨਾਰੀ
ਲੋਭੀ ਨਰੁ ਧਨ ਕਾ ਹਿਤਕਾਰੀ
ਕਾਮੀ ਪੁਰਖ ਕਾਮਨੀ ਪਿਆਰੀ
ਐਸੀ ਨਾਮੇ ਪ੍ਰੀਤਿ ਮੁਰਾਰੀ
ਸਾਈ ਪ੍ਰੀਤਿ ਜਿ ਆਪੇ ਲਾਏ
ਗੁਰ ਪਰਸਾਦੀ ਦੁਬਿਧਾ ਜਾਏ
ਕਬਹੂ ਨ ਤੂਟਸਿ ਰਹਿਆ ਸਮਾਇ

ਨਾਮੇ ਚਿਤੁ ਲਾਇਆ ਸਚਿ ਨਾਇ
ਜੈਸੀ ਪ੍ਰੀਤਿ ਬਾਰਿਕ ਅਰੁ ਮਾਤਾ
ਐਸਾ ਹਰਿ ਸੇਤੀ ਮਨੁ ਰਾਤਾ
ਪ੍ਰਣਵੈ ਨਾਮ ਦੇਉ ਲਾਗੀ ਪ੍ਰੀਤਿ
ਗੋਬਿੰਦ ਬਸੈ ਹਮਾਰੈ ਚੀਤਿ । ਭੈਰਉ ਨਾਮਦੇਵ 1264

ਭਗਤ ਜੀ ਦਸਦੇ ਹਨ ਕਿ ਮੇਰੀ ਗੋਬਿੰਦ ਨਾਲ ਪ੍ਰੀਤ ਲਗ ਚੁਕੀ ਹੈ ਜਿਸ ਲਈ ਮੇਰਾ ਚਿਤੁ ਉਸ ਨਾਲ ਹਮੇਸ਼ਾ ਜੁੜਿਆ ਰਹਿੰਦਾ ਹੈ ਭਾਉ (ਪ੍ਰੀਤ) ਤੋਂ ਬਿਨਾ ਭਗਤੀ ਨਹੀਂ ਹੁੰਦੀ ਪ੍ਰੰਤੂ ਜਿਸ ਨਾਲ ਪਿਆਰ ਉਪਜਾਉਣਾ ਹੈ ਉਸ ਦਾ ਭਉ (ਡਰ) ਹਿਰਦੇ ਅੰਦਰ ਰਖਣਾ ਜਰੂਰੀ ਹੈ, ਜਿਵੇਂ ਪੁਤਰ ਪਿਤਾ ਲਈ ਅਤਿ ਦਾ ਪਿਆਰ ਰਖਦਾ ਹੋਇਆ ਵੀ ਉਸ ਦੇ ਭਉ ਵਿਚ ਰਹਿੰਦਾ ਹੈ। ਪਿਤਾ ਦੇ ਭਉ ਸਦਕਾ ਪੁਤਰ ਕੋਈ ਅਜੇਹੀ ਗੱਲ ਨਹੀਂ ਕਰਦਾ ਜੋ ਪਿਤਾ ਨੂੰ ਨ ਭਾਉਂਦੀ ਹੋਵੇ। ਮਨੁਖ ਦਾ ਵਾਹਿਗੁਰੂ ਨਾਲ ਪੁਤਰ ਪਿਤਾ ਜਾਂ ਪੁਤਰ ਮਾਤਾ ਵਾਲਾ ਰਿਸ਼ਤਾ ਹੈ 'ਤੂੰ ਮੇਰਾ ਪਿਤਾ ਤੂੰ ਹੈਂ ਮੇਰਾ ਮਾਤਾ' ਇਸ ਲਈ ਉਸ ਵਲੋਂ ਕੋਈ ਅਜੇਹੀ ਗੱਲ ਨਹੀਂ ਹੋਣੀ ਚਾਹੀਦੀ ਜੋ ਪਿਤਾ ਵਾਹਿਗੁਰੂ ਨੂੰ ਚੰਗੀ ਨ ਲਗਦੀ ਹੋਵੇ ਅਤੇ ਇਸ ਗੱਲ ਦਾ ਸੰਸਾ ਕਿ ਉਸ ਪਾਸੋਂ ਪਿਤਾ ਨੂੰ ਨ ਭਾਉਣ ਵਾਲੀ ਕੋਈ ਗੱਲ ਨ ਹੋ ਜਾਵੇ ਉਸ ਦੇ ਅੰਦਰ ਪਿਤਾ ਵਾਹਿਗੁਰੂ ਦਾ ਭਉ ਹਮੇਸ਼ਾ ਬਣਾਈ ਰਖਦਾ ਹੈ, ਇਸ ਤੋਂ ਬਿਨਾ ਪਿਤਾ ਦਾ ਪਿਆਰ ਜਿਤਿਆ ਨਹੀਂ ਜਾਂ ਸਕਦਾ ਹੈ।

'ਭੈ ਬਿਨ ਲਾਗ ਨ ਲਗਈ ਨ ਮਨ ਨਿਰਮਲ ਹਏ'

ਅਤੇ ਭਾਉ (ਪਿਆਰ) ਦੀ ਇਹ ਖਾਸੀਅਤ ਹੈ ਕਿ ਜਿਤਨਾ ਪਿਆਰ ਕਿਸ ਨਾਲ ਕਰੋ ਉਸ ਵਲੋਂ ਉਤਨਾ ਪਿਆਰ ਹੀ

ਮੋੜਵਾਂ ਤੁਹਾਨੂੰ ਮਿਲੇਗਾ, ਜਿਸ ਦਾ ਭਾਵ ਵਾਹਿਗੁਰੂ ਨਾਲ ਪਿਆਰ ਸੰਬੰਧ ਜੋੜਨਾ ਹੈ ਜੋ ਉਸ ਦੇ ਗੁਣ ਗਾਉਣ ਨਾਲ ਹੀ ਬਣਦਾ ਹੈ ਪਰ ਵਾਹਿਗੁਰੂ ਦਾ ਜਸ ਗਾਉਣ ਕੇ ਸੁਨਣ ਦੇ ਤਦ ਹੀ ਕੁਝ ਅਰਥ ਹਨ ਜੇ ਅਜੇਹਾ ਕਰਦੇ ਹੋਇ ਮਨ ਵਾਹਿਗੁਰੂ ਦੇ ਮਿਲਾਪ ਲਈ ਉਮਲਦਾ ਹੈ। ਜੇ ਗਾਉਂਦੇ ਜਾਂ ਸੁਣਦੇ ਹੋਏ ਮਨ ਨੂੰ ਧੂਹ ਨਹੀਂ ਪਈ ਅਥਵਾ ਮਨ ਪਿਆਰੇ ਦੇ ਮਿਲਣ ਹਿਤ ਵਿਆਕਲ ਨਹੀਂ ਹੋਇਆ ਤਾਂ ਐਸਾ ਗਾਉਣਾ ਸੁਨੇਣਾ ਮਹਜ ਵਿਖਾਵਾ ਹੈ। ਇਸੇ ਲਈ ਕਿਹਾ ਹੈ।

'ਗਾਵੀਐ ਸੁਣੀਐ ਮਨਿ ਰਖੀਐ ਭਾਉ'

ਪਰ ਭੈ ਬਿਨਾਂ ਭਾਉ ਨਹੀ ਲਗਦਾ ਅਤੇ ਭਾਉ ਬਿਨਾਂ ਭਗਤੀ ਨਹੀਂ ਹੁੰਦੀ, ਇਉਂ ਭਗਤੀ ਵਲ ਲਗਣ ਦਾ ਵਾਹਿਦ (ਇਕੋ ਇਕ) ਸਾਧਨ ਵਾਹਿਗੁਰੂ ਦੇ ਭੈ ਵਿਚ ਰਹਿੰਦੇ ਹੋਏ ਉਸ ਦਾ ਭਾਉ (ਪਿਆਰ) ਜਿਤਨਾ ਹੈ। ਪਰ ਪਿਆਰੇ ਦਾ ਪਿਆਰ ਜਿਤਣ ਲਈ ਉਸ ਨਾਲ ਕਿਸ ਕਿਸਮ ਦਾ ਪਿਆਰ ਹੋਣ ਦੀ ਲੋੜ ਹੈ ਇਸ ਦੀਆਂ ਮਿਸਾਲਾਂ ਲੇਖ ਦੇ ਅਰੰਭ ਵਿਚ ਲਿਖੇ ਸ਼ਬਦ ਅੰਦਰ ਅੰਕਤ ਹਨ ਅਥਵਾ ਇਹ ਪਿਆਰ ਐਸਾ ਹੋਵੇ ਜਿਵੇਂ ਭੁਖੇ ਦੀ ਰੋਟੀ ਨਾਲ ਅਤੇ ਪਿਆਸੇ ਦੀ ਪਾਣੀ ਨਾਲ ਲੋਭੀ ਮਨੁਖ ਅੰਦਰ ਧਨ ਦੀ ਪ੍ਰਾਪਤੀ ਲਈ ਕਾਮੀ ਪੁਰਸ਼ ਦੀ ਇਸਤਰੀ ਲਈ ਮਾਂ ਦੀ ਪੁਤਰ ਲਈ ਪ੍ਰੀਤ ਹੁੰਦੀ ਹੈ। ਇਸ ਪਰਥਾਏ ਗੁਰਬਾਣੀ ਅੰਦਰ ਅਜੇਹੇ ਫੁਰਮਾਣ ਭੀ ਹਨ :

'ਮਨ ਰੇ ਕਿਉਂ ਛੂਟਹਿ ਬਿਨ ਪਿਆਰੁ' ਮਹਲਾ ੧
ਅਤੇ 'ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ'। ੫:੧੦

ਇਸੇ ਲਈ ਗੁਰਸਿਖੀ ਅੰਦਰ 'ਪ੍ਰੇਮਾ ਭਗਤੀ' ਦੇ ਸੰਯੁਕਤ

ਪਦ ਵਰਤੇ ਹਨ। ਇਸ ਅਨੁਸਾਰ ਭਗਤੀ ਅੰਦਰ ਪ੍ਰੇਮ ਜਾਂ ਪਿਆਰ ਮੁਖ ਕ੍ਰਿਆ ਸਿਧ ਹੁੰਦੀ ਹੈ।

ਪਿਆਰ ਸਰੀਰਕ ਨਹੀਂ ਬਲਕਿ ਆਤਮਕ ਕ੍ਰਿਆ ਹੈ ਪਿਆਰ ਸੂਖਮ ਵਸਤੂ ਹੋਣ ਕਰਕੇ ਸੂਖਮ ਆਤਮਾ ਅੰਦਰ ਉਗਮਦਾ ਅਤੇ ਆਤਮਾ ਵਿਚ ਹੀ ਮਉਲਦਾ ਹੈ। ਆਤਮਾ ਦੀ ਉਸ ਦਸ਼ਾ ਬਾਰੇ ਭਾਈ ਸਾਹਿਬ ਵੀਰ ਸਿੰਘ ਜੀ ਨੇ ਲਿਖਿਆ ਹੈ।

'ਕੁਝ ਹੁੰਦਾ ਕੁਝ ਹੁੰਦਾ ਭਾਸੇ ਕੀ ਭਾਸੇ ਕੁਝ ਸਮਝ ਨਹੀਂ
ਨੀਰ ਨੈਣੀ ਪੀੜ ਕਾਲਜੇ ਵਿਚ ਘੁਲਦੀ ਜਿੰਦੜੀ ਜਾਂਦੀ ਹੈ

ਕਬੀਰ ਜੀ ਇਸ ਹਾਲਤ ਤੇ ਪੁਜੀ ਆਤਮਾ ਦੀ ਪੀੜਾ ਇਉਂ ਦਰਸਾਉਂਦੇ ਹਨ:

'ਜਉ ਤਨੁ ਚੀਰਹਿ ਅੰਗੁ ਨ ਮੋਰਉ
ਪਿੰਡ ਪਰੈ ਤਉ ਪ੍ਰੀਤ ਨ ਤੋਰਉ' 484

ਅਜੇਹੀ ਪ੍ਰੇਮ ਪਰੁਚੀ ਆਤਮਾ ਲਈ ਪਿਆਰੇ ਦੇ ਵਿਛੋੜੇ ਸਮਾਨ ਕੋਈ ਦੁਖ ਨਹੀਂ ਹੁੰਦਾ ਉਸ ਦੀ ਦਸਾ ਇਉਂ ਦਸੀ ਹੈ

'ਸਾਜਨ ਦੇਸਿ ਵਿਦੇਸੀਅੜੇ ਸਾਨੇਹੜੇ ਦੇਂਦੀ
ਸਾਰਿ ਸਮਾਲ੍ਹੇ ਤਿਨ ਸਜਣਾ ਮੁੰਧ ਨੈਣ ਭਰੇਦੀ
ਮੁੰਧ ਨੈਣ ਭਰੇਂਦੀ ਗੁਣ ਸਾਰੇਂਦੀ
ਕਿਉਂ ਪ੍ਰਭ ਮਿਲਾ ਪਿਆਰੇ
ਮਾਰਗੁ ਪੰਥੁ ਨ ਜਾਣਉ
ਵਿਖੜਾ ਕਿਉਂ ਪਾਈਐ ਪਿਰੁਪਾਰੇ'

'ਮੋਹਨ ਨੀਂਦ ਨ ਆਵੈ ਹਾਵੈ

ਹਾਰ ਕਜਰ ਬਸਤ੍ਰ ਅਭਰਨ ਕੀਨੇ
ਉਡੀਨੀ ਉਡੀਨੀ ਉਡੀਨੀ ਕਬ ਘਰਿ ਆਵੈ ਰੀ...
ਲਾਲਨੁ ਮੋਹਿ ਮਿਲਾਵਹੁ ਕਬ ਘਰਿ ਆਵੈ ਰੀ' 830

ਅਤੇ ਸਜਣ ਦੀ ਟੋਲ ਵਿਚ ਇਉਂ ਵਾਸਤੇ ਪਾਉਂਦੀ ਹੈ :

'ਖੰਭ ਵਿਕਾਂਦੜੇ ਜੇ ਲਹਾਂ ਘਿੰਨਾ ਸਾਵੀਂ ਤੋਲਿ
ਤੰਨਿ ਜੜਾਂਈ ਆਪਣੈ ਲਹਾਂ ਸੁ ਸਜਣੁ ਟੋਲਿ' 1426

ਮਨੁਖ ਮਨ, ਅਤੀਅੰਤ ਚੰਚਲ ਹੋਣਾ ਜਿਸ ਦਾ ਖਾਸਾ ਹੈ

'ਮਨ ਖੁਟਹਰ ਤੇਰਾ ਨਹੀਂ ਬਿਸਾਸੁ ਤੂ ਮਹਾਂ ਉਦਮਾਦਾ'
815

ਨੂੰ ਬੰਨ੍ਹ, ਬਹਾਉਣ ਵਾਲੀ ਪਿਆਰ ਜੇਡੀ ਹੋਰ ਕੋਈ ਭਾਵਨਾ ਨਹੀਂ । ਸਾਰੀਆਂ ਦਿਮਾਗੀ ਸੂਖਮ ਬਿਰਤੀਆਂ ਮਨ, ਮਤ, ਸੁਧ ਬੁਧ ਆਦਿ ਪਿਆਰ ਦੀ ਝਾਲ ਨਹੀਂ ਝੱਲ ਸਕਦੀਆਂ । ਅਥਵਾ ਪਿਆਰ ਮੂਹਰੇ ਮਾਤ ਪੈ ਜਾਂਦੀਆਂ ਹਨ । ਭਾਈ ਗੁਰਦਾਸ ਦਾ ਕਥਨ ਹੈ :

ਦਰਸਨ ਦੇਖਤ ਹੀ ਸੁਧ ਕੀ ਨ ਸੁਧ ਰਹੀ,
ਬੁਧ ਕੀ ਨ ਬੁਧ ਰਹੀ ਮਤਿ ਮੈਂ ਨ ਮਤਿ ਹੈ'

ਪਿਆਰ ਵਿੰਨ੍ਹਿਆ ਹਿਰਦਾ ਸਰੀਰਕ ਦੁਖਾਂ ਕਲੇਸਾਂ ਵਲੋਂ ਅਤੀਤ ਹੋ ਗਿਆ ਹੁੰਦਾ ਹੈ । ਅਥਵਾ ਦੁਖ ਹੁੰਦੇ ਹੋਇ ਵੀ ਉਹ ਦੁਖ ਮਹਿਸੂਸ ਨਹੀਂ ਕਰਦਾ, ਕਿਉਂਕਿ ਉਸ ਦੀ ਦੁਖ ਮਹਿਸੂਸ ਕਰਨ ਵਾਲੀ ਸੁਰਤ ਹੋਰ ਥਾਓਂ ਟਿਕੀ ਹੁੰਦੀ ਹੈ । ਉਸ ਦਾ ਆਪਣੇ ਪਿਆਰੇ ਵਾਸਤੇ ਪਿਆਰ ਏਨਾ ਜ਼ਿਆਦਾ ਅਤੇ ਉਸ ਪਿਆਰ ਦੀ ਅਵਸਥਾ ਏਨੀ

ਡੂੰਘੀ ਹੋ ਗਈ ਹੁੰਦੀ ਹੈ ਕਿ ਕਿਸੇ ਤਰ੍ਹਾਂ ਦਾ ਸਰੀਰਕ ਦੁਖ ਕਲੇਸ਼ ਉਸ ਦੀ ਸੁਰਤ ਨੂੰ ਉਖੇੜ ਨਹੀਂ ਸਕਦਾ, ਜਿਸ ਤੋਂ ਇਹ ਨਤੀਜਾ ਲਿਆ ਜਾ ਸਕਦਾ ਹੈ ਕਿ ਪਿਆਰ ਮਨ ਦੇ ਟਿਕਾਉ (Concentration) ਦਾ ਵੀ ਉਚਤਮ ਸਾਧਨ ਹੈ। ਪਿਆਰ ਦੀ ਤੜਪ ਜਿਤਨੀ ਜ਼ਿਆਦਾ ਹੋਵੇਗੀ ਉਤਨਾ ਹੀ ਮਨ ਦਾ ਟਿਕਾਉ ਹੋਵੇਗਾ।

ਭਗਤੀ ਦਾ ਸਾਧਨ ਵੀ ਮਨ ਦਾ ਟਿਕਾਉ ਹੈ। ਮਨ ਦੇ ਟਿਕਾਉ ਬਿਨਾਂ ਭਗਤੀ ਦਾ ਹੋਣਾ ਸੰਭਵ ਨਹੀਂ।

ਪਹਿਲੇ ਸਮਿਆਂ ਅੰਦਰ – ਬਲਕਿ ਅਜ ਵੀ ਭਗਤੀ ਤਥਾ ਨਾਮ ਸਿਮਰਨ ਦੇ ਇਛਕ ਲੋਕ ਮਨ ਦੇ ਟਿਕਾਉ ਲਈ ਘਰ ਬਾਰ ਤਿਆਗ ਕੇ ਪਹਾੜੀ ਗੁਫ਼ਾ ਜਾਂ ਜੰਗਲਾਂ ਦਾ ਵਾਸਾ ਕਰ ਲੈਂਦੇ ਸਨ ਤਾਂ ਕਿ ਦੁਨੀਆਵੀ ਜੰਜਾਲਾਂ ਵਲੋਂ ਬੇਲਾਗ ਹੋ ਕੇ ਉਹ ਨਾਮ ਅਭਿਆਸ ਕਰ ਸਕਣ। ਗੁਰਸਿਖੀ ਜੋ ਸੰਸਾਰ ਦੇ ਤਿਆਗ ਨੂੰ ਪ੍ਰਵਾਨ ਨਹੀਂ ਕਰਦੀ ਅਜੇਹਾ ਤਿਆਗ ਨਿਤਾਪ੍ਰਤੀ ਅੰਮ੍ਰਿਤ ਵੇਲੇ ਅੰਦਰ ਵੇਖਦੀ ਹੈ।

'ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ'

ਗੁਰਦੁਆਰਿਵਾਂ ਅੰਦਰ ਰੋਜ਼ਾਨਾ ਅੰਮ੍ਰਿਤ ਵੇਲੇ ਅਥਵਾ ਰਾਤ ਦੇ ਚੌਥੇ ਪਹਿਰ ਦੇ ਕੀਰਤਨ ਪ੍ਰੋਗਰਾਮ ਦੀ ਬਿਧ ਇਸੇ ਲਈ ਬਨਾਈ ਗਈ ਹੈ ਕਿ ਦੁਨੀਆਵੀ ਧੰਧੇ ਕਰਦਾ ਹੋਇਆ ਮਨੁਖ ਭਗਤੀ ਦਾ ਅਨੰਦ ਵੀ ਮਾਨ ਸਕੇ ਅਤੇ ਦਿਨ ਰਾਤ ਦੇ ਅਠ ਪਹਿਰਾਂ ਵਿਚੋਂ ਘਟੋ ਘਟ ਇਕ ਪਹਿਰ ਇਸ ਨਮਿਤ ਖਰਚੇ। ਜਿਨ੍ਹਾਂ ਨੂੰ ਅਜੇਹੇ ਅਵਸਰ ਪ੍ਰਾਪਤ

ਨਹੀਂ, ਉਹ ਭੀ ਰਾਤ ਦਾ ਚੌਥਾ ਪਹਿਰ ਨਿਜੀ ਸਾਧਨਾਂ ਦੁਆਰਾ ਗੁਰਬਾਣੀ ਦੇ ਅਭਿਆਸ ਵਿਚ ਲਗਾ ਕੇ ਵਡਿਆਈ ਵੀਚਾਰ' ਦਾ ਰਸ ਮਾਣ ਸਕਦੇ ਹਨ. ਇਸ ਰਸ ਦੀ ਵਡਿਆਈ ਇਉਂ ਗਾਈ ਹੈ :

'ਹਰ ਰਸ ਕਾ ਤੂੰ ਚਾਖਹਿ ਸਾਦੁ
ਚਾਖਤ ਹੋਇ ਰਹਹਿ ਬਿਸਮਾਦੁ' 180

ਪਰ ਅਜੇਹਾ ਰਸ ਉਹੋ ਹੀ ਮਾਣ ਸਕਦੇ ਹਨ ਜੋ ਘਟੋ ਘਟ ਇਹ ਸਮਾ ਅਥਵਾ ਅੰਮ੍ਰਤ ਵੇਲੇ ਦਾ ਇਕ ਪਹਿਰ ਇਸ ਨਮਿਤ ਵਰਤਣ ਲਈ ਦੁਨੀਆਵੀ ਧੰਦੇ ਭੁਲ ਕੇ ਇਸ ਵਿਚੋਂ ਰਸ ਪ੍ਰਾਪਤ ਕਰਨਾ ਮਿਥ ਲੈਣ। ਮਨੁਖ ਅਨੇਕ ਪ੍ਰਕਾਰੀ ਰਸਾਂ ਅੰਦਰ ਉਲਝਿਆ ਹੋਇਆ ਹੈ ਜਿਵੇਂ ਜੀਭ ਰਸ, ਨੇਤਰ ਰਸ, ਕੰਨ ਰਸ, ਸੁਗੰਧ ਰਸ, ਤੁਚਾ ਰਸ ਅਤੇ ਅਜੇਹੇ ਸਾਰੇ ਰਸ ਭੋਗਦਾ ਹੋਇਆ ਵੀ ਮਨੁਖ ਤ੍ਰਿਪਤ ਨਹੀਂ ਹੁੰਦਾ ਬਲਕਿ ਉਸ ਨੂੰ ਇਨ੍ਹਾਂ ਰਸਾਂ ਦੀ ਭੁਖ ਲਗੀ ਹੀ ਰਹਿੰਦੀ ਹੈ, ਗੁਰ ਫੁਰਮਾਨ ਹੈ ;

'ਆਨ ਰਸਾ ਜੇਤੇ ਤੈ ਚਾਖੇ
ਨਿਮਖ ਨ ਤ੍ਰਿਸਨਾ ਤੇਰੀ ਲਾਥੇ' 180

ਤਾਂ ਮਨੁਖ ਜੋ ਏਨਾ ਰਸਾਂ ਅੰਦਰ ਲਿਪਤ ਹੈ ਉਹ ਹਰਿ ਰਸ ਦਾ ਅਨੰਦ ਕਿਵੇਂ ਮਾਣੇ ? ਇਸ ਦਾ ਇਕੋ ਤਰੀਕਾ ਹੈ ਕਿ 'ਇਹ ਰਸ ਛੋਡੇ ਉਹ ਰਸ ਆਵਾ
ਉਹ ਰਸੁ ਪੀਆ ਇਹ ਰਸੁ ਨਹੀਂ ਭਾਵਾ'. 342

ਵਡੀ ਸਾਧਾਰਨ ਸਮਝ ਦੀ ਗੱਲ ਹੈ ਕਿ ਭਰੇ ਹੋਇ ਭਾਂਡੇ ਵਿਚ ਕੋਈ ਹੋਰ ਵਸਤੂ ਤਦੋਂ ਹੀ ਪਾਈ ਜਾ ਸਕਦੀ ਹੈ ਜੇ

ਉਸ ਭਾਂਡੇ ਵਿਚ ਪਹਿਲੋਂ ਪਈ ਚੀਜ਼ ਕਢ ਦੇਈਏ ਅਥਵਾ ਭਾਂਡਾ ਖਾਲੀ ਕਰ ਲਈਏ,

'ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ' 474

ਜੇ ਮਨ ਮਾਲ ਧਨ ਜੋਬਨ ਸੁੰਦਰਤਾ ਦੇ ਸਵਾਦਾਂ ਅੰਦਰ ਗ੍ਰਸਤ ਹੈ ਤਾਂ ਨਿਰਾ ਗਲੀਂ ਬਾਤੀ ਹਰਿ ਰਸ ਦਾ ਸੁਆਦ ਮਾਨਣਾ ਸੰਭਵ ਨਹੀਂ ਹੁੰਦਾ, ਗੁਰੂ ਫੁਰਮਾਣ ਹੈ

'ਮਤੁ ਜਾਣ ਸਹਿ ਗਲੀਂ ਪਾਇਆ
ਮਾਲ ਕੈ ਮਾਣੈ ਰੂਪ ਕੀ ਸੋਭਾ
ਇਤੁ ਬਿਧੀ ਜਨਮੁ ਗਵਾਇਆ' 24

ਪੁਨਾ 'ਕੰਚਨ ਨਾਰੀ ਮਹਿ ਜੀਉ ਲੁਭਤੁ ਹੈ
ਮੋਹੁ ਮੀਠਾ ਮਾਇਆ
ਘਰ ਮੰਦਰ ਘੋੜੇ ਖੁਸੀ
ਮਨੁ ਅਨ ਰਸਿ ਲਾਇਆ' 167

ਫਿਰ ਆਪਣਾ ਆਪ ਅਰਪਨ ਕਰੇ ਬਗੈਰ ਭੀ ਭਗਤੀ ਨਹੀਂ ਹੋ ਸਕਦੀ ਭਗਤ ਦੀ ਅਵਸਥਾ ਇਉਂ ਦਸੀ ਹੈ :

'ਮਨੁ ਅਰਪਉ ਧਨੁ ਰਾਖਉ ਆਗੈ
ਮਨ ਕੀ ਮਤਿ ਮੋਹਿ ਸਗਲ ਤਿਆਗੀ' 204

ਭਗਤੀ ਲਗੇ ਪ੍ਰਾਣੀ ਨੇ ਨਿਜ ਮਤ ਤਿਆਗਨੀ ਅਤੇ ਆਪਣੇ ਪ੍ਰੀਤਮ ਦੀ ਮਤ ਗ੍ਰਹਿਣ ਕਰਨੀ ਅਥਵਾ ਆਪਣੀ ਸਾਰੀ ਚਾਲ ਢਾਲ ਪ੍ਰੀਤਮ ਪ੍ਰਾਇਨ ਕਰ ਲੈਣੀ ਹੁੰਦੀ ਹੈ।

'ਹਉਮੈ ਜਾਈ ਤਾਂ ਕੰਤਿ ਸਮਾਈ'
ਅਤੇ 'ਹਉਮੈ ਬੂਝੈ ਤਾਂ ਦਰ ਸੂਝੈ'

ਜਹੇ ਫੁਰਮਾਣ ਇਸ ਪ੍ਰਥਾਏ ਹੀ ਹਨ ਗੁਰੂ ਅਮਰ ਦਾਸ ਜੀ ਨੇ ਅਨੰਦ ਸਾਹਿਬ ਦੀ ਬਾਣੀ ਅੰਦਰ ਭਗਤ ਦੇ ਮਾਰਗ ਦਾ ਨਿਰਾਲਾ ਤੇ ਕਠਨ ਹੋਣਾ ਦ੍ਰਿੜਾਇਆ ਹੈ

'ਭਗਤਾਂ ਕੀ ਚਾਲ ਨਿਰਾਲੀ
ਚਾਲਾ ਨਰਾਲੀ ਭਗਤਾਹ ਕੇਰੀ ਬਿਖਮ ਮਾਰਗ ਚਲਣਾ
ਲਬੁ ਲੋਭੁ ਅਹੰਕਾਰ ਤਜਿ ਤ੍ਰਿਸ਼ਨਾ ਬਹੁਤੁ ਨਾਹੀਂ ਬੋਲਣਾ
ਖੰਨਿਅਹੁ ਤਿਖੀ ਵਾਲਹੁ ਨਿਕੀ
ਏਤ ਮਾਰਗਿ ਜਾਣਾ' . 918

ਬਾਬਾ ਫਰੀਦ ਜੀ ਨੇ ਭਗਤੀ ਮਾਰਗ ਤੇ ਤੁਰਦੇ ਹੋਇ ਆਪਣੀ ਦਸ਼ਾ ਇਉਂ ਦਸੀ ਸੀ

'ਵਾਟ ਹਮਾਰੀ ਖਰੀ ਉਡੀਨੀ
ਖੰਨਿਅਹੁ ਤਿਖੀ ਬਹੁਤੁ ਪਿਈਣੀ
ਉਸ ਊਪਰਿ ਹੈ ਮਾਰਗੁ ਮੇਰਾ
ਸ਼ੇਖ ਫਰੀਦਾ ਪੰਥੁ ਸਮਾਰਿ ਸਵੇਰਾ'

ਅਤੇ ਪਿਆਰੇ ਦੇ ਪਿਆਰ ਅਤੇ ਉਸ ਦੀ ਭਾਲ ਅੰਦਰ ਆਪਣਾ ਬਾਉਰੇ ਹੋਇ ਹੋਣਾ ਦਸਿਆ ਸੀ :

'ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ
ਬਾਵਲਿ ਹੋਈ ਸੋ ਸਹੁ ਲੋਰਉ' 794

ਉਕਤ ਵਿਚਾਰ ਇਹ ਨਿਸਚੇ ਕਰਾਉਂਦੇ ਹਨ ਕਿ ਭਗਤੀ ਦੇ ਰਸਤੇ ਤੁਰਣ ਲਈ ਜ਼ਰੂਰੀ ਹੈ ਕਿ ਜਿਸ ਵਿਅਕਤੀ ਜਾਂ ਹਸਤੀ ਦੀ ਭਗਤੀ ਦ੍ਰਿੜ ਕਰਨੀ ਹੈ ਉਸ ਵਾਸਤੇ ਭਗਤ ਦੇ ਹਿਰਦੇ ਅੰਦਰ ਅਥਾਹ ਪ੍ਰੇਮ ਪਿਆਰ ਦੀ ਭਾਵਨਾ ਹੋਵੇ, ਇਨਾ

ਪਿਆਰ ਕਿ ਪਿਆਰੇ ਦੀ ਖਾਤਰ ਆਪਣਾ ਆਪ ਕੁਰਬਾਨ ਕਰਨਾ ਪਵੇ ਤਾਂ ਹਿਚਕਚਾਹਟ ਜਾਂ ਸੰਸਾ ਮੂਲੋਂ ਨ ਹੋਵੇ।

ਭਗਤ ਲਈ ਦੂਜੀ ਕਰਨ ਯੋਗ ਗੱਲ ਉਸ ਦੇ ਮਨ ਦੇ ਟਿਕਾਉ (concentration) ਦੀ ਹੈ ਟਿਕਾਉ ਬਗੈਰ ਭਗਤੀ ਦਾ ਹੋਣਾ ਸੰਭਵ ਹੀ ਨਹੀਂ ਹੁੰਦਾ। ਜਿਸ ਦੇ ਲਈ ਅਤਿ ਸੌਖਾ ਸਾਧਨ ਵਾਹਿਗੁਰੂ ਦੇ ਗੁਣਾ ਤੇ ਵਡਿਆਈਆਂ ਦਾ ਚਿੰਤਨ ਹੈ। ਅਜੇਹਾ ਚਿੰਤਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਅੰਦਰ ਵਿਸਥਾਰ ਨਾਲ ਕੀਤਾ ਗਿਆ ਹੋਇਆ ਹੈ। ਜਿਸ ਬਾਣੀ ਨੂੰ ਇਕਾਗਰ ਚਿਤ ਹੋ ਕੇ ਪਿਆਰ, ਸਤਿਕਾਰ ਤੇ ਵੀਚਾਰ ਨਾਲ ਪੜਨਾ ਸੁਨਣਾ ਤੇ ਗਾਉਣਾ ਇਸ ਦੇ ਉਚਤਮ ਸਾਧਨ ਹਨ ਵਾਹਿਗੁਰੂ ਦੇ ਗੁਣ ਚਿਤਾਰਨ ਬਾਰੇ ਹੀ ਫੁਰਮਾਣ ਹੈ

'ਵਿਣ ਗੁਣ ਕੀਤੇ ਭਗਤਿ ਨ ਹੋਇ'

ਫਿਰ ਇਸ ਗੁਣ ਚਿੰਤਣ ਕਰਨ ਵਾਲਿਆਂ ਬਾਰੇ ਗੁਰ ਫੁਰ- ਮਾਣ ਹੈ

'ਤ੍ਰਉਥੈ ਪਹਿਰ ਸੁਬਾਹ ਕੈ ਸੁਰਤਿਆ ਉਪਜੈ ਚਾਉ
ਤਿਨਾ ਦਰੀਆਵਾਂ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ'
146

ਅਜੇਹਾ ਚਿੰਤਣ ਸਾਵਧਾਨ ਹੋ ਕੇ ਕਰਨਾ ਹੁੰਦਾ ਹੈ :

'ਹੋਹੁ ਸਾਵਧਾਨ ਅਪਨੇ ਗੁਰਿ ਸਿਉ' 495

ਜਿਸ ਸਾਵਧਾਨਤਾ ਦਾ ਇਕ ਜ਼ਰੂਰੀ ਸਾਧਨ ਅੰਮ੍ਰਿਤ ਵੇਲੇ ਦਾ ਇਸ਼ਨਾਨ ਹੈ 'ਤਿੰਨਾ ਦਰਿਆਵਾਂ ਸਉ ਦੋਸਤੀ' ਪਰ ਇਤ ਵਲ ਲਗੇ ਮਨੁਖ ਦੀ ਪਰਖ ਕਿ ਉਹ ਠੀਕ ਰਸਤੇ ਤੁਰ ਰਿਹਾ

ਹੈ ਦੀ ਗਵਾਹੀ ਉਸ ਦਾ ਆਪਣਾ ਅੰਦਰ ਹੀ ਦੇਵੇਗਾ। ਗੁਣ ਪੜਨ ਸੁਨਣ ਜਾਂ ਗਾਉਣ ਨਾਲ ਉਸ ਨੂੰ ਅੰਦਰੋਂ ਅੰਦਰ ਰਸ ਪਰਤੀਤ ਹੋਵੇਗਾ ਜੋ ਉਸ ਨੂੰ ਇਕ ਪ੍ਰਕਾਰ ਦੀ ਮਸਤੀ ਤੇ ਦੀਵਾਨਗੀ ਅੰਦਰ ਲੀਨ ਕਰੇਗਾ ਜਿਸ ਦਾ ਜ਼ਿਕਰ ਗੁਰੂ ਜੀ ਨੇ ਇਉਂ ਕੀਤਾ ਹੈ

'ਭਇਆ ਦਿਵਾਨਾ ਸਾਹ ਕਾ ਨਾਨਕ ਬਉਰਾਨਾ
ਹਉ ਹਰਿ ਬਿਨੁ ਅਵਰੁ ਨ ਜਾਨਾ' 941

ਅਤੇ 'ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ
ਮੈ ਦੇਵਾਨਾ ਭਇਆ ਅਤੀਤੁ' 721

ਇਹ ਦੀਵਾਨਗੀ ਆਪਣੇ ਆਪ ਹੀ ਉਸ ਨੂੰ ਹੋਰ ਦੁਨੀਆਵੀ ਰਸਾਂ ਵਲੋਂ ਅਤੀਤ (ਬੇਲਾਗ) ਕਰ ਦੇਵੇਗੀ।

ਐਸਾ ਕੁਝ ਹੈ ਭਗਤੀ ਭਾਵਨਾ ਦਾ ਸਿਖਰ, ਪਰ ਇਹ ਸਾਰੀ ਖੇਡ ਆਪਣੀ 'ਸੁਰਤਿ ਮਤਿ ਮਨਿ ਬੁਧ' ਨੂੰ ਉਸ ਰਸ ਅੰਦਰ ਗੁੜੰਦ ਕਰ ਦੇਣ ਨਾਲ ਹੀ ਖੇਡੀ ਜਾਂਦੀ ਹੈ। ਜੇ ਸੁਰਤ ਮਤਿ ਮਨਿ ਅਤੇ ਬੁਧੀ ਵਿਚ ਕੋਈ ਇਕ ਵੀ ਹਾਲਾਂ ਭਟਕਦੀ ਹੈ ਤਾਂ ਅਜੇ ਕਸਰ ਹੈ ਹੋਰ ਟਿਕਾਉ, ਹੋਰ ਪਿਆਰ ਤੇ ਹੋਰ ਮਸਤੀ ਦੀ ਲੋੜ ਹੈ, ਜੋ ਅਭਿਆਸ ਨਾਲ ਪਕਦੇ ਹਨ ਅਤੇ ਜਦੋਂ ਪਕ ਜਾਣ ਤਾਂ

'ਸਖੀ ਵਸਿ ਆਇਆ ਫਿਰਿ ਛੋਡਿ ਨ ਜਾਈ
ਇਹੁ ਰੀਤਿ ਭਲੀ ਭਗਵੰਤੇ' 249

ਅਸਾਂ ਪਿਛੇ ਕਿਹਾ ਕਿ ਭਗਤੀ ਆਤਮਕ ਕ੍ਰਿਆ ਹੈ ਤੇ ਆਤਮਾ ਦੇ ਏਜੰਟ ਹਨ। ਸੁਰਤ ਮਤ ਮਨ ਤੇ ਬੁਧ। ਜਦੋਂ ਤਕ

ਆਤਮਾ ਇਨ੍ਹਾਂ ਚਾਰ ਏਜੰਟਾਂ ਨੂੰ ਵਸ ਅੰਦਰ (control) ਨਹੀ ਕਰਦਾ ਭਗਤੀ ਸੰਭਵ ਨਹੀਂ ਹੁੰਦੀ । ਪਰ ਆਤਮਾ ਦਾ ਵਾਹਨ ਹੈ ਸਰੀਰ, ਇਉਂ ਆਤਮਾ ਦੇ ਚਾਰੇ ਏਜੰਟਾਂ ਸੁਰਤ ਮਤ ਮਨ ਤੇ ਬੁਧ ਦੀ ਹੋਂਦ ਇਸ ਦੇ ਸਰੀਰ ਤੇ ਨਿਰਭਰ ਹੈ ਜੇ ਸਰੀਰ ਨਿਰੋਆ ਤੇ ਸ਼ਕਤੀਸ਼ਾਲੀ ਨਹੀਂ ਤਾਂ ਇਨਾਂ ਨੂੰ ਵੀ ਖਤਰਾ ਬਣ ਜਾਂਦਾ ਹੈ ਅਤੇ ਜੇ ਇਹ ਸ਼ਕਤੀਸ਼ਾਲੀ ਨਹੀਂ ਰਹਿੰਦਾ ਤਾਂ ਇਨਾਂ ਦੇ ਨਾਲ ਹੀ ਆਤਮਾ ਦੀ ਸੰਸਾਰੀ ਖੇਡ ਵੀ ਡਾਵਾਂਡੋਲ ਹੋ ਜਾਂਦੀ ਹੈ ਪਰ ਸ਼ਰੀਰ ਨੂੰ ਸ਼ਕਤੀਸ਼ਾਲੀ ਰਖਣ ਦੇ ਸਾਧਨ ਭੀ ਉਸ ਦੀ ਸੁਰਤ ਮਤ ਮਨ ਤੇ ਬੁਧ ਹਨ । ਇਉਂ ਆਤਮਾ ਅਤੇ ਸਰੀਰ ਆਪੋ ਵਿਚ ਮਿਲ ਕੇ ਹੀ ਸੰਸਾਰੀ ਖੇਡ ਖੇਡਦੇ ਪਰਤੀਤ ਹੁੰਦੇ ਹਨ ।

ਭਾਵੇ ਇਸ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਵਾਹਿਗੁਰੂ 'ਭਗਤਾਂ ਦੀ ਸਦਾ ਰਖਦਾ ਆਇਆ' ਪਰ ਦੁਨੀਆਂ ਅੰਦਰ ਨੇਕੀ ਤੇ ਬਦੀ, ਸਚ ਤੇ ਝੂਠ, ਪਿਆਰ ਤੇ ਦੁਪਰਿਆਰ (ਵੈਰ ਵਿਰੋਧ) ਸਮਾਨ ਵਰਤਦੇ ਹਨ ਇਸ ਲਈ ਜੇ ਨੇਕੀ ਤੇ ਸਚਾਈ ਸ਼ਕਤੀਸ਼ਾਲੀ (ਬਲਵਾਨ) ਨਹੀਂ ਹੋਣਗੇ ਉਨਾਂ ਨੂੰ ਬਦੀ ਤੇ ਝੂਠ ਪਾਸੋਂ ਮਾਰ ਖਾ ਜਾਣ ਦਾ ਡਰ ਹਮੇਸ਼ਾ ਬਣਿਆ ਰਹੇਗਾ । ਗੁਰੂ ਨਾਨਕ ਦੇਵ ਜਿਨ੍ਹਾਂ ਨੇ ਦੂਰ ਦੁਰਾਡੇ ਦੇਸ਼ਾਂ ਅੰਦਰ ਜਾ ਕੇ 'ਸਤਿਨਾਮ ਦਾ ਚਕਰ ਫਿਰਾਇਆ' ਅਤੇ ਸਿਧਾਂ ਜੋਗੀਆਂ ਨੂੰ ਜੋ ਕਰਾਮਾਤ ਦੇ ਵਿਸ਼ਵਾਸੀ ਸਨ, ਵੀ 'ਬਾਝੁ ਸਚੇ ਨਾਮ ਦੇ ਹੋਰ ਕਰਾਮਾਤ ਅਸਾਥੇ ਨਾਹੀਂ' ਕਹਿ ਕੇ ਕੇਵਲ ਸਤਿਨਾਮ ਹੀ ਦ੍ਰਿੜਾਇਆ ਸੀ (ਨਾਨਕ ਕੇ ਘਰਿ ਕੇਵਲ ਨਾਮੁ) ਜਿਸ ਨਾਮ ਦਾ ਪਰਚਾ ਹੀ ਆਪ ਅਤੇ ਆਪ ਦੇ ਜਾਨਸ਼ੀਨ ਚਾਰ ਗੁਰੂ ਸਹਿਬਾਨ

ਇਕ ਸੌ ਦਸ ਸਾਲ ਪਾਉਂਦੇ ਰਹੇ ਅਤੇ ਜਿਨ੍ਹਾਂ ਦੇ ਪੰਜਵੇ ਗਦੀ ਨਸ਼ੀਨ ਗੁਰੂ ਅਰਜਨ ਦੇਵ ਜੀ ਜੋ

'ਸਭ ਕੋ ਮੀਤ ਹਮ ਆਪਨ ਕੀਨਾ
ਹਮ ਸਭਨਾ ਕੇ ਸਾਜਨ' 671

ਅਤੇ 'ਨ ਕੋ ਮੇਰਾ ਦੁਸਮਨ ਰਹਿਆ
ਨ ਹਮ ਕਿਸ ਕੇ ਬੈਰਾਈ'

ਦਾ ਹੋਕਾ ਲਗ ਪਗ ਪੰਝੀ ਸਾਲ ਦੇਂਦੇ ਰਹੇ ਸਨ, ਜਦੋਂ ਉਸ ਗੁਰੂ ਅਰਜਨ ਦੇਵ ਜੀ ਨੂੰ ਅਤਿ ਦੇ ਤਸੀਹੇ ਦੇ ਕੇ ਸ਼ਹੀਦ ਕਰ ਦਿਤਾ ਗਿਆ ਤਾਂ ਇਹ ਮਹਿਸੂਸ ਹੋਇਆ ਕਿ ਬਦੀ ਆਪਣੇ ਸਿਖਰ ਤੇ ਜਾ ਚੁਕੀ ਸੀ ਅਤੇ ਹੁਣ ਇਸ ਦਾ ਸਿਰ ਫੇਹਨ ਦੀ ਲੋੜ ਸੀ ਤਾਂ ਗੁਰੂ ਹਰਿ ਗੋਬਿੰਦ ਸਾਹਿਬ ਨੇ ਪੀਰੀ ਦੇ ਨਾਲ ਮੀਰੀ ਨੂੰ ਜੋੜਦੇ ਹੋਇ ਭਗਤੀ ਅਤੇ ਸ਼ਕਤੀ ਨੂੰ ਕੰਘੀ ਪਾ ਅਤੇ ਕਦਮ ਨਾਲ ਕਦਮ ਮਿਲਾ ਕੇ ਇਕਠੇ ਹੋ ਤੁਰਣ ਦੇ ਰਸਤੇ ਪਾਇਆ ਅਤੇ ਤਲਵਾਰ ਮਿਆਨ ਵਿਚੋਂ ਕਢ ਦੁਸ਼ਟਾਂ ਦੋਖੀਆਂ ਨੂੰ ਖਬਰਦਾਰ ਹੋ ਜਾਣ ਦੀ ਵੰਗਾਰ ਪਾਈ, ਪ੍ਰੰਤੂ ਉਨਾਂ ਤੋਂ ਪਿਛੋਂ ਤੀਹ ਸਾਲ ਇਹ ਤਲਵਾਰ ਫਿਰ ਮਿਆਨ ਅੰਦਰ ਰਹਿਣ ਦਿਤੀ ਗਈ ਫਿਰ ਜਦੋਂ ਸੰਨ 1675 ਵਿਚ ਗੁਰੂ ਤੇਗ ਬਹਾਦਰ ਸਾਹਿਬ ਜੈਸੇ ਤਪੱਸਵੀ ਨੂੰ ਦੁਸ਼ਟ ਹਕੂਮਤ ਵਲੋਂ ਸ਼ਹੀਦ ਕੀਤਾ ਗਿਆ ਅਤੇ ਉਨਾਂ ਦੇ ਨਾਲ ਆਏ ਭਾਈ ਮਤੀ ਦਾਸ, ਭਾਈ ਦਿਆਲ ਦਾਸ ਅਤੇ ਭਾਈ ਸਤੀ ਦਾਸ ਨੂੰ ਅਤਿ ਦੇ ਤਸੀਹੇ ਦੇ ਕੇ ਸ਼ਹੀਦ ਕਰ ਦਿਤਾ ਗਿਆ ਤਾਂ ਫਿਰ ਬਲ ਦੇ ਪਰਯੋਗ ਦੀ ਲੋੜ ਹੋਈ ਜਿਸ ਦੇ ਲਈ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਕੇਵਲ ਵਕਤੀ ਗਲ ਹੀ ਨਹੀਂ ਕੀਤੀ ਬਲਕਿ

'ਗੁਰੂ ਸੰਗਤ ਕੀਨੀ ਖਾਲਸਾ ਮਨਮੁਖੀ ਦੁਹੇਲਾ'

ਅਤੇ ਖਾਲਸੇ ਦੀ ਪਛਾਣ

'ਧੰਨ ਜੀਉ ਤਿਹ ਕੋ ਜਗ ਮੈਂ ਮੁਖ ਤੇ ਹਰਿ
ਚਿਤ ਮੈਂ ਜੁਧ ਬੀਚਾਰੇ'

ਦਸਦੇ ਹੋਇ ਮਨੁਖਾ ਦੇਹੀ ਜਿਸ ਨੇ ਸਦਾ ਨਹੀਂ ਰਹਿਣਾ ਹੈ ਨੂੰ ਸੰਸਾਰ ਰੂਪੀ ਭਵ ਸਾਗਰ ਤੋਂ ਜਸ ਦੀ ਬੇੜੀ ਤੇ ਚੜ ਕੇ ਪਾਰ ਹੋਣ ਦੇ ਆਦੇਸ਼ ਦਿਤੇ (ਦੇਹ ਅਨਿਤ ਨ ਨਿਤ ਰਹੈ ਜਸ ਨਾਲ ਚੜੇ ਭਵ ਸਾਗਰ ਤਾਰੇ) ਜਿਸ ਦੇ ਫਲ ਸਰੂਪ

'ਪ੍ਰਗਟਿਉ ਖਾਲਸਾ ਪ੍ਰਮਾਤਮ ਕੀ ਮਉਜ'

ਜਿਸ ਨੇ ਪੰਜਾਬ ਭਰ ਦੀ ਕਾਇਆ ਕਲਪ ਵਕਤੀ ਤੌਰ ਹੀ ਨਹੀਂ ਕੀਤੀ ਸਗੋਂ ਲਗਭਗ ਤਿੰਨ ਸੋ ਸਾਲ ਬੀਤ ਜਾਣ ਪਿਛੋ ਅਜ ਵੀ ਖ਼ਾਲਸੇ ਨੂੰ 'ਅਕਾਲ ਪੁਰਖ ਦੀ ਫਉਜ' ਦਾ ਸਰਟੀ-ਫੀਕੇਟ ਪ੍ਰਾਪਤ ਹੈ ਅਤੇ ਇਸ ਨੇ ਨ ਕੇਵਲ ਦੇਸ ਪੰਜਾਬ ਜਾਂ ਹਿੰਦੁਸਤਾਨ ਵਿਚ ਹੀ ਸਗੋਂ ਦੁਨੀਆਂ ਭਰ ਅੰਦਰ ਖਾਲਸੇ ਦਾ ਨਾਮ ਰੋਸ਼ਨ ਕਰ ਦਿਤਾ ਹੈ। ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਲੈ ਕੇ ਲਗ ਪਗ ਚਾਰ ਸੋ ਸਾਲ ਦਾ ਸਿਖ ਇਤਿ ਹਾਸ ਦਸਦਾ ਹੈ ਕਿ ਮੁਕਤੀ ਬਗੈਰ ਭਗਤੀ ਦਾ ਮਉਲਦੇ ਰਹਿਣਾ ਸਭਵ ਨਹੀਂ ਹੁੰਦਾ ਅਤੇ ਚੂੰਕਿ ਸ੍ਰੀ ਸਾਹਿਬ (ਤਲ-ਵਾਰ) ਸ਼ਕਤੀ ਦੀ ਸਹੀ ਪਰਤੀਕ ਹੈ ਇਸੇ ਲਈ ਹੀ ਗੁਰੂ ਹਰਿ ਗੋਬਿੰਦ ਸਾਹਿਬ ਨੇ **ਆਪਣੀ** ਗਦੀ ਨਸ਼ੀਨੀ ਅਥਵਾ ਗੁਰ ਗਦੀ ਤੇ ਸੁਸ਼ੋਭਤ ਹੋਣ ਸਮੇਂ ਆਪ ਤੋਂ ਪਹਿਲੋਂ ਸੇਲੀ ਟੋਪੀ

ਪਹਿਰਾਉਣ ਵਾਲੀ ਰੀਤੀ ਨੂੰ ਬਦਲਦੇ ਹੋਇ ਸਜੇ ਖਬੇ ਦੋ ਤਲਵਾਰਾਂ ਇਕ ਪੀਰੀ ਅਤੇ ਦੂਜੀ ਮੀਰੀ ਦੀਆਂ ਪਹਿਨੀਆਂ ਅਤੇ ਆਪਣੇ ਸਿਖਾਂ ਨੂੰ ਭੀ ਸ਼ਸਤਰਧਾਰੀ ਹੋਣ ਅਤੇ ਸ਼ਸਤਰ ਹੀ ਗੁਰੂ ਦੀ ਭੇਟਾ ਲਿਆਉਣ ਦੇ ਆਦੇਸ਼ ਦਿਤੇ। ਇਸ ਤੋਂ ਇਲਾਵਾ ਭਗਤੀ ਨਾਲ ਸ਼ਕਤੀ ਦਾ ਅਨਿਖੜਵਾ ਜੋੜ ਨਿਸਚੇ ਕਰਾਉਣ ਹਿਤ ਗੁਰੂ ਹਰਿ ਗੋਬਿੰਦ ਸਾਹਿਬ ਨੇ ਸ੍ਰੀ ਹਰਿ ਮੰਦਰ ਸਾਹਿਬ ਦੀ ਪਰਕਰਮਾ ਵਿਚ ਹੀ ਸ਼ਕਤੀ ਦੀ ਪਰਤੀਕ ਅਕਾਲ ਤਖਤ ਸਾਹਿਬ ਦੀ ਸੰਨ 1609 ਵਿਚ ਸਥਾਪਨਾ ਕੀਤੀ, ਜੋ ਤਦੋਂ ਤੋਂ ਸ਼ਕਤੀ ਦੇ ਪਰਯੋਗ ਬਾਰੇ ਫੈਸਲੇ ਲੈਣ ਦਾ ਸਿਖ ਕੇਂਦਰ ਬਣ ਗਿਆ ਅਤੇ ਬਣਿਆ ਆ ਰਿਹਾ ਹੈ। ਅਕਾਲ ਤਖਤ ਸਾਹਿਬ ਦਾ ਅਜੇਹਾ ਸ਼ਕਤੀ ਕੇਂਦਰ ਹੋਣ ਦਾ ਇਸ ਤੋਂ ਵਡਾ ਸਬੂਤ ਹੋਰ ਕੀ ਹੋ ਸਕਦਾ ਹੈ ਕਿ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਨੂੰ ਭੀ ਇਸ ਦੀ ਸ਼ਕਤੀ ਮੂਹਰੇ ਝੁਕਣਾ ਪਿਆ। ਅਜੇ ਕਲ ਦੀ ਗਲ ਹੈ ਕਿ ਪੰਜਾਬ ਦੇ ਮੁਖ ਮੰਤਰੀ ਸ: ਸੁਰਜੀਤ ਸਿੰਘ ਬਰਨਾਲਾ ਨੂੰ ਕਿਸੇ ਅਵਗਿਆ ਹੋ ਜਾਣ ਦੇ ਫਲ ਸਰੂਪ ਕੋਰੜੇ ਮਾਰੇ ਜਾਣ ਦੀ ਸਜ਼ਾ ਏਥੋਂ ਹੀ ਸੁਣਾਈ ਗਈ ਸੀ ਜੋ ਉਨਾਂ ਪ੍ਰਵਾਣ ਕੀਤੀ ਅਤੇ ਤਖਤ ਸਾਹਿਬ ਦੇ ਹੇਠਾਂ ਇਕ ਥੰਮੇ ਨਾਲ ਉਨ੍ਹਾਂ ਨੂੰ ਬੰਨਿਆ ਵੀ ਗਿਆ। ਤਖਤ ਸਾਹਿਬ ਦੀ ਸਥਾਪਨਾ ਪਿਛੋਂ ਅਜ ਤਕ ਜਦ ਕਦੀ ਵੀ ਸਿਖਾਂ ਪਰ ਸੰਕਟ ਦਾ ਸਮਾਂ ਆਇਆ, ਬਲਕਿ ਜੇ ਕਿਸੇ ਗੈਰ ਸਿਖ ਨੂੰ ਭੀ ਖਾਲਸੇ ਦੀ ਸ਼ਰਣ ਲੈਣ ਦੀ ਲੋੜ ਪਈ ਤਾਂ ਉਸ ਨੇ ਅਕਾਲ ਤਖਤ ਸਾਹਿਬ ਵਲ ਹੀ ਮੂੰਹ ਕੀਤਾ। ਅੰਗ੍ਰੇਜ਼ ਕਾਲ ਸਮੇਂ ਖਾਲਸੇ ਵਲੋਂ ਲਗਾਏ ਗੁਰੂ ਕੇ ਬਾਗ, ਗੁਰਦੁਆਰਾ ਗੰਗ ਸਰ ਜੈਤੋਂ, ਭਾਈ ਫੇਰੂ ਦੇ ਮੋਰਚੇ ਗੁਰਦੁਆਰੇ ਪੰਜਾ ਸਾਹਿਬ

ਤਰਨ ਤਾਰਨ ਸਾਹਿਬ, ਬਾਬੇ ਦੀ ਬੇਰ ਸਿਆਲ ਕੋਟ ਅਤੇ ਕਿਤਨੇ ਹੋਰ ਗੁਰਦੁਆਰਿਆਂ ਦੇ ਕਬਜ਼ੇ ਅਕਾਲ ਤਖਤ ਸਾਹਿਬ ਵਲੋਂ ਪਰਦਾਨ ਹੋਈ ਸ਼ਕਤੀ ਦੁਆਰਾ ਹੀ ਸਫਲ ਹੋਏ।

ਇਉਂ ਸਿਖ ਸੰਸਾਰ ਲਈ 'ਮੁਖ ਤੇ ਹਰਿ ਚਿਤ ਮੈਂ ਜੁਧ' ਦੇ ਹੁਕਮ ਦੀ ਪਾਲਨਾ ਪੀਰੀ ਤੇ ਮੀਰੀ ਜਾਂ ਭਗਤੀ ਤੇ ਸ਼ਕਤੀ ਦੇ ਅਨਿਖੜਵੇ ਜੋੜ ਰਾਹੀਂ ਪਰਤਖ ਹੋ ਰਹੀ ਹੈ ਜਿਸ ਦੇ ਪਰਤੀਕ ਸਿਖ ਦੇ ਹਥ ਸਿਮਰਨਾ ਅਤੇ ਲਕ ਲਟਕਦੀ ਤਿੰਨ ਫੁਟੀ ਸ੍ਰੀ ਸਾਹਿਬ (ਤਲਵਾਰ) ਹਨ।

ਅਗਰ ਸੋਚਿਆ ਜਾਏ ਤਾਂ ਸਹਿਜੇ ਹੀ ਸਮਝ ਆਵੇਗਾ। ਕਿ ਗੁਰੂ ਗੋਬਿੰਦ ਸਿੰਘ ਜੀ ਦਾ ਖਾਲਸਾ, ਸਿਖਰ ਅਤੇ ਸੁਮੇਲ ਹੈ ਭਗਤੀ ਤੇ ਸ਼ਕਤੀ ਦਾ। ਗੁਰੂ ਜੀ ਦੇ ਖਾਲਸਾ ਪਰਥਾਏ ਕੁਝ ਸਪਸ਼ਟ ਫਰਮਾਨ ਹਨ।

ਭਗਤਾਂ ਸੰਬੰਧੀ :-

ਜਾਗਤ ਜੋਤਿ ਜਪੈ ਨਿਸ ਬਾਸਰ
ਏਕ ਬਿਨਾ ਮਨਿ ਕ ਨੈਨ ਆਨੈ।
ਪੂਰਨ ਪ੍ਰੇਮ ਪਰਤੀਤ ਸਜੈ
ਬ੍ਰਤ ਗੋਰ ਮੜੀ ਮਠ ਭੂਲ ਨ ਮਾਨੈ।
ਤੀਰਥ ਦਾਨ ਦਯਾ ਤਪ ਸੰਜਮ
ਏਕ ਬਿਨਾ ਨਹਿ ਏਕ ਪਛਾਨੈ।
ਪੂਰਨ ਜੋਤਿ ਜਗੈ ਘਟ ਮੈ
ਤਬ ਖਾਲਸਾ ਤਾਹਿ ਨਿਖਾਲਸ ਜਾਨੈ।

ਅਰਥਾਤ ਖਾਲਸਾ ਉਸਨੂੰ ਜਾਣੋ ਜੋ ਨਿਸ ਬਾਸਰ (ਰਾਤ ਦਿਨ)

ਜਾਗਤ ਜੋਤਿ ਵਾਹਿਗੁਰੂ ਦਾ ਸਿਮਰਨ ਕਰਦਾ ਹੈ ਅਤੇ ਵਾਹਿਗੁਰੂ ਤੋਂ ਬਿਨਾ ਗੋਰ ਮੜੀ ਮਸਾਨ ਆਦ ਦਾ ਭੁਲ ਕੇ ਭੀ ਧਿਆਨ ਨਹੀਂ ਧਰਦਾ, ਨ ਤੀਰਥ ਇਸ਼ਨਾਨ ਪੁੰਨ ਦਾਨ ਤਪ ਆਦਿਕ ਕ੍ਰਿਆਵਾ ਵਿਚ ਵਿਸ਼ਵਾਸ ਰਖਦਾ ਹੈ ਅਤੇ ਜਿਸ ਦੇ ਅੰਦਰ ਹਮੇਸ਼ਾ ਨਾਮ ਦੁਆਰਾ ਪ੍ਰਕਾਸ਼ਿਆ ਰਹਿੰਦਾ ਹੈ।

ਸ਼ਕਤੀ ਬਾਰੇ :-

ਖਾਲਸਾ ਅਕਾਲ ਪੁਰਖ ਕੀ ਫਉਜ
ਫੌਜ ਹਮੇਸ਼ਾ ਸ਼ਕਤੀ ਦੀ ਪਰਤੀਕ ਹੋਇਆ ਕਰਦੀ ਹੈ।
ਖਾਲਸਾ ਸੋ ਜੋ ਚੜ੍ਹੇ ਤੁਰੰਗ
ਖਾਲਸਾ ਸੋ ਕਰੇ ਨਿਤ ਜੰਗ।

ਫਿਰ ਆਪ ਕਹਿੰਦੇ ਹਨ ਧੰਨ ਹਨ ਉਹ ਲੋਕ ਜੋ ਨਾਮ ਰੰਗ-ਰੰਗੇ ਹੋਇ ਵੀ ਜੂਝਦੇ ਰਹਿਣ ਦੇ ਚਾਉ ਅੰਦਰ ਜੀਉਂਦੇ ਹਨ।

'ਧੰਨ ਜੀਉ ਤਿਹ ਕਉ ਜਗ ਮੇਂ,
ਮੁਖ ਤੇ ਹਰਿ ਚਿਤ ਮਹਿ ਜੁਧ ਬੀਚਾਰੇ'

ਅਤੇ ਜੁਧ ਕਿਸ ਵਾਸਤੇ ਕਰਦੇ ਹਨ ਇਸ ਦਾ ਨਿਰਣਾ ਗੁਰੂ ਹਰਿ ਗੋਬਿੰਦ ਸ਼ਾਹਿਬ ਜਿਨਾਂ ਸਭ ਤੋਂ ਪਹਿਲੋਂ ਜੁਧ ਨੀਤੀ ਅਪਨਾਈ ਸੀ, ਦੇ ਉਨਾਂ ਸ਼ਬਦਾਂ ਵਿਚ ਹੈ, ਜੋ ਗੁਰੂ ਜੀ ਨੇ ਸਾਂਈ ਦੌਲੇ ਸ਼ਾਹ ਜਿਸ ਨੇ ਗੁਰੂ ਜੀ ਦੇ ਸ਼ਸ਼ਤਰ ਰਖਣ ਤੇ ਸ਼ੰਕਾ ਕੀਤਾ ਸੀ, ਪ੍ਰਤੀ ਕਹੇ ਸਨ ਉਹ ਸ਼ਬਦ ਸਨ, ਸ਼ਸਤਰ ਗ਼ੀਬ ਕੀ ਰਖਿਆ' 'ਜਰਵਾਨੇ ਕੀ ਭਖਿਆ' ਅਥਵਾ ਸ਼ਸ਼ਤਰ ਅਣਸਰਦੇ ਕੀ ਰਖਿਆ ਅਤੇ ਜ਼ਾਲਮ ਨੂੰ ਖੈ ਕਰਨ

ਲਈ ਸਨ। ਜਿਸ ਦਾ ਭਾਵ ਸ਼ਕਤੀ ਦੀ ਵਰਤੋਂ ਕੇਵਲ ਦੀਨ ਦੁਖਾਂ ਦੀ ਸਹਾਇਤਾ ਅਤੇ ਦੁਸ਼ਟ ਅਤਿਆਚਾਰੀ ਨੂੰ ਦੰਡ ਦੇਣ ਹਿਤ ਕਰਨ ਦਾ ਸੀ ਜਿਸ ਦੀ ਸਾਖ ਅਠਾਰਵੀਂ ਸਦੀ ਦਾ ਸਿਖ ਇਤਹਾਸ ਭਰਦਾ ਹੈ।

ਇਸ ਦ੍ਰਿਸ਼ਟ ਨਾਲ ਵੇਖਿਆ ਸਿਖ ਇਤਿਹਾਸ ਭਗਤੀ ਅਤੇ ਸ਼ਕਤੀ ਦੇ ਸੁਮੇਲ ਦੀ ਹੀ ਵਾਰਤਾ ਪਰਤੀਤ ਹੁੰਦੀ ਹੈ। ਗੁਰੂ ਨਾਨਕ ਮਾਰਗ ਆਪਣੇ ਅਸਲੇ ਵਿਚ ਭਗਤੀ ਦਾ ਮਾਰਗ ਸੀ ਅਤੇ ਸੰਨ 1606 ਤਕ ਅਥਵਾ ਗੁਰੂ ਨਾਨਕ ਦੇਵ ਜੀ ਦੀਆਂ ਪ੍ਰਚਾਰ ਉਦਾਸੀਆਂ ਸ਼ੁਰੂ ਕਰਨ (1497) ਤੋਂ 110 ਸਾਲ ਸ਼ਕਤੀ ਦਾ ਪਰਯੋਗ ਰੰਚਕ ਮਾਤਰ ਵੀ ਨਹੀਂ ਹੋਇਆ, ਪਰੰਤੂ ਸੰਨ 1606 ਵਿਚ ਜਦੋਂ ਗੁਰੂ ਅਰਜਨ ਦੇਵ ਜੀ ਨੂੰ ਮਜ਼ਹਬੀ ਜਨੂਨ ਦੇ ਪ੍ਰਭਾਵ ਕਾਰਨ ਸ਼ਹੀਦ ਕਰ ਦਿਤਾ ਗਿਆ ਤਾਂ ਗੁਰੂ ਹਰਿ ਗੋਬਿੰਦ ਸਾਹਿਬ ਨੂੰ ਭਗਤੀ ਦੇ ਨਾਲ ਸ਼ਕਤੀ ਦੀ ਵਰਤੋਂ ਕਰਨੀ ਪਈ ਪਰ ਸੰਨ 1644 ਵਿਚ ਗੁਰੂ ਗਦੀ ਸ੍ਰੀ ਹਰਿ ਰਾਇ ਸਾਹਿਬ ਜੀ ਨੂੰ ਬਖਸ਼ਦੇ ਹੋਇ ਆਪ ਨੇ ਆਗਿਆ ਕੀਤੀ ਕਿ ਸ਼ਕਤੀ ਹੀਨ ਨਹੀਂ ਹੋਣਾ ਪ੍ਰੰਤੂ ਸ਼ਕਤੀ ਵਰਤਨੀ ਨਹੀਂ, ਜਿਸ ਦੇ ਫਲ ਸਰੂਪ ਤੀਹ ਸਾਲ ਤਲਵਾਰ ਫਿਰ ਮਿਆਨ ਵਿਚ ਰਖੀ ਰਹੀ। ਪਰ ਸੰਨ 1675 ਵਿਚ ਜਦੋਂ ਹਕੂਮਤ ਵਲੋਂ ਗੁਰੂ ਤੇਗ ਬਹਾਦਰ ਸਾਹਿਬ ਨੂੰ ਸ਼ਹੀਦ ਕੀਤਾ ਗਿਆ ਤਾਂ ਪਰਤੀਤ ਹੋਇਆ ਕਿ ਸ਼ਕਤੀ ਬਗੈਰ ਭਗਤੀ ਦਾ ਪਰਫੁਲਤ ਹੋਇ ਰਹਿਣਾ ਸੰਭਵ ਹੀ ਨਹੀਂ ਸੀ। ਸੋ ਗੁਰੂ ਗੋਬਿੰਦ ਸਿੰਘ ਜੀ ਨੇ ਪਕੇ ਤੌਰ ਭਗਤੀ ਦੇ ਨਾਲ ਸ਼ਕਤੀ ਅਪਨਾਉਣ ਦਾ ਫੈਸਲਾ ਕੀਤਾ ਜਿਸ ਦੇ ਫਲ ਸਰੂਪ ਸ਼ਸਤਰਧਾਰੀ ਖਾਲਸਾ

ਸਾਜਿਆ ਗਿਆ।

ਪਰ ਖਾਲਸੇ ਦੇ ਹਥ ਸ਼ਸ਼ਤਰ ਇਸ ਵਾਸਤੇ ਨਹੀਂ ਫੜਾਇਆ ਗਿਆ ਕਿ ਉਹ ਅਜਾਈਂ ਦੰਗਾ ਰਚਾਈ ਰਖੇ ਸ਼ਸ਼ਤਰਧਾਰੀ ਨੂੰ ਅਕਸਰ ਕਰਕੇ ਆਪਣੀ ਸ਼ਕਤੀ ਤੇ ਗੁਮਾਨ ਭੀ ਹੋ ਜਾਇਆ ਕਰਦਾ ਹੈ ਅਤੇ ਉਸ ਪਾਸੋਂ ਅਨੁਚਤ ਗੱਲ ਹੋ ਜਾਣ ਦੀ ਸੰਭਾਵਨਾਂ ਵੀ ਹੁੰਦੀ ਹੈ। ਇਸ ਤੇ ਰੋਕ ਪਾਉਣ ਲਈ ਗੁਰੂ ਜੀ ਨੇ 'ਖਾਲਸਾ ਅਕਾਲ ਪੁਰਖ ਕੀ ਫਉਜ-ਪ੍ਰਗਟਿਓ ਖਾਲਸ ਪਰਮਾਤਮ ਕੀ ਮਉਜ' ਕਹਿ ਕੇ ਖਾਲਸੇ ਨੂੰ ਇਹ ਚਿਤਾਵਨੀ ਭੀ ਦੇ ਦਿਤੀ ਕਿ ਉਸ ਦਾ ਕਿਰਦਾਰ ਅਕਾਲ ਪੁਰਖ ਦੀ ਫੌਜ ਵਾਲਾ ਹੋਣਾ ਚਾਹੀਦਾ ਹੈ ਖਾਲਸੇ ਦਾ ਜਨਮ (ਉਤਪਤੀ) ਪ੍ਰਮਾਤਮਾਂ ਦੇ ਚਾਉ (ਮਉਜ) ਦੇ ਫਲ ਸਰੂਪ ਹੋਇਆ ਹੈ ਚਾਉ ਅੰਦਰ ਹੋਈ ਹਰ ਗੱਲ ਖੁਸ਼ੀ ਤੇ ਵਡਿਆਈ ਵਾਲੀ ਹੁੰਦੀ ਹੈ, ਫਿਰ ਅਕਾਲ ਪੁਰਖ ਦੀ ਫੌਜ ਹੋਣ ਦੇ ਨਾਤੇ ਖਾਲਸਾ ਕੋਈ ਅਜੇਹੀ ਗੱਲ ਨਹੀਂ ਕਰ ਸਕਦਾ ਜੋ ਅਕਾਲ ਪੁਰਖ ਦੀ ਮਰਜੀ ਤੇ ਆਗਿਆ ਅਨੁਸਾਰ ਨ ਹੋਵੇ। ਫੌਜ ਦੀ ਸਾਰੀ ਰਹਿਣੀ ਬਹਿਣੀ ਤੇ ਵਰਤਨ ਵਿਹਾਰ ਉਸ ਦੇ ਕਮਾਂਡਰ ਦੀ ਇਛਿਆ ਤੇ ਹੁਕਮ ਅਨੁਸਾਰ ਹੀ ਹੁੰਦਾ ਹੈ ਇਉਂ 'ਖਾਲਸਾ ਅਕਾਲ ਪੁਰਖ ਕੀ ਫਉਜ-ਪ੍ਰਗਟਿਓ ਖਾਲਸਾ ਪਰਮਾਤਮਾ ਕੀ ਮਉਜ' ਅਤੀਅੰਤ ਅਰਥ ਭਰਪੂਰ ਫ਼ਰਮਾਣ ਹੈ ਜੋ ਖਾਲਸੇ ਦੇ ਅਤਿ ਉਚੇ ਕਿਰਦਾਰ ਦੀ ਗਰੰਟੀ ਹੈ ਜਿਸ ਤੇ ਸਿਦਕ ਦਿਲੀ ਨਾਲ ਪਹਿਰਾ ਦੇਣਾ ਆਪਣੇ ਆਪ ਨੂੰ ਖਾਲਸਾ ਕਹਿਲਾਉਣ ਵਾਲੇ ਦਾ ਫਰਜ ਹੈ ਇਉਂ ਖਾਲਸੇ ਦੀ ਸਾਜਨਾ ਭਗਤੀ ਅਤੇ ਸ਼ਕਤੀ ਦੀ ਮਿਲਵੀਂ ਵਰਤੋਂ

ਦੀ ਉਪਜ ਕਹੀ ਜਾ ਸਕਦੀ ਹੈ ਦੂਜੇ ਸ਼ਬਦਾਂ ਵਿਚ ਖਾਲਸਾ ਆਤਮਕ ਤੌਰ ਸੰਤ ਅਤੇ ਸਰੀਰਕ ਤੌਰ ਸਿਪਾਹੀ ਹੈ ।

ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਪਿਛੋਂ ਗੁਰਤਾ ਦੀ ਵਡਿਆਈ 'ਗੁਰੂ ਗ੍ਰੰਥ ਪੰਥ' ਨੂੰ ਬਖਸ਼ੀ ਸੀ ਗ੍ਰੰਥ ਭਗਤੀ ਦਾ ਪਰਤੀਕ ਹੈ ਅਤੇ ਪੰਥ ਸ਼ਕਤੀ ਦਾ। ਸ੍ਰੀ ਆਦਿ ਗ੍ਰੰਥ ਸਾਹਿਬ ਅੰਦਰ ਦਰਜ ਬਾਣੀ ਨੂੰ ਪਿਆਰ, ਸਤਿਕਾਰ ਤੇ ਵੀਚਾਰ ਨਾਲ ਪੜ੍ਹਣ-ਸੁਨਣ ਤੇ ਗਾਉਣ ਅਤੇ ਇਉਂ ਕਰਦੇ ਹੋਇ ਸੁਰਤ ਦਾ ਪ੍ਰਭੂ ਵਿਚ ਲੀਨ ਹੋ ਜਾਣਾ ਭਗਤੀ ਦ੍ਰਿੜਾਉਂਦਾ ਹੈ। ਪ੍ਰਭੂ ਤੋਂ ਉਰੇ ਮਨੁਖ ਦੇ ਸਤਕਾਰ ਦਾ ਮੁੱਖ ਪਾਤਰ ਉਸ ਦਾ ਸਮਾਜ ਹੁੰਦਾ ਹੈ ਜਿਸ ਦਾ ਉਹ ਅੰਗ ਹੈ। ਜਿਸ ਸਮਾਜ ਦਾ ਹਰ ਸਿਖ ਅੰਗ ਹੈ ਉਸਨੂੰ ਸਿਖ ਸ਼ਬਦਾਵਲੀ (Terminology) ਅੰਦਰ 'ਪੰਥ' ਜਾਂ 'ਖਾਲਸਾ' ਪੰਥ ਕਿਹਾ ਹੈ ਜੋ ਇਕ ਸ਼ਕਤੀਸ਼ਾਲੀ ਸ਼ਸ਼ਤਰ ਧਾਰੀ ਹੋਂਦ ਹੈ। 'ਖਾਲਸਾ' ਸ਼ਬਦ ਦੀ ਵਡਿਆਈ ਗੁਰੂ ਗੋਬਿੰਦ ਸਿੰਘ ਜੀ ਨੇ ਇਉਂ ਗਾਈ ਹੈ।

'ਖਾਲਸਾ ਮੇਰੋ ਰੂਪ ਹੈ ਖਾਸ
ਖਾਲਸੇ ਮਹਿ ਹਉ ਕਰਉ ਨਿਵਾਸ......
ਖਾਲਸਾ ਮੇਰੋ ਪਿੰਡ ਪਰਾਨ
ਖਾਲਸਾ ਮੇਰੀ ਜਾਨ ਕੀ ਜਾਨ
ਖਾਲਸਾ ਮੇਰੋ ਸਤਿਗੁਰ ਪੂਰਾ
ਖਾਲਸਾ ਮੇਰੋ ਸਜਨ ਸੂਰਾ......
ਖਾਲਸਾ ਅਕਾਲ ਪੁਰਖ ਕੀ ਫਉਜ
ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮਉਜ' ।

# ਟਰੈਕਟ ਨੰਬਰ ੩੭੫ ਲਈ ਸਹਾਇਕ

1 ਸ੍ਰੀ ਗੁਰੂ ਸਿੰਘ ਸਭਾ ਪਟਿਆਲਾ ।
2 ਸ੍ਰੀ ਗੁਰੂ ਸਿੰਘ ਸਭਾ ਪੀਰੁ ਮਨੂਰ ਕੋਚੀਨ
3 ਗੁਰਬਾਣੀ ਪ੍ਰਚਾਰ ਕੇਂਦਰ ਹੁਸ਼ਿਆਰਪੁਰ
4 ਸ੍ਰੀ ਗੁਰੂ ਕਲਗੀਧਰ ਸੇਵਕ ਜਥਾ ਬੀਕਾਨੇਰ
5 ਬਾਬਾ ਤੇਜਾ ਸਿੰਘ ਟ੍ਰਸਟ ਵੈਸਟ ਪਟੇਲ ਨਗਰ, ਨਵੀਂ ਦਿੱਲੀ
6 ਸ. ਗੁਰਚਰਨ ਸਿੰਘ ਜਗਰਾਓਂ
7 ਸ. ਬਲਦੇਵ ਸਿੰਘ ਐਂਡ ਸਨਜ਼ ਜਗਰਾਓਂ
8 ਗਿਆਨੀ ਅਵਤਾਰ ਸ਼ਿੰਘ ਨੂਰਾਨੀ ਜੋਤਿ ਆਰਟ ਪ੍ਰੈਸ, ਜਗਰਾਓਂ
9 ਸ. ਸੁਰਜੀਤ ਸਿੰਘ, ਸੁਰਜੀਤ ਕੌਰ ਨਵੀਂ ਬਸਤੀ ਜਗਰਾਓਂ
10 ਸ. ਮਾਨ ਸਿੰਘ ਮੋਤੀ ਨਗਰ ਨਵੀਂ ਦਿੱਲੀ
11 ਸ. ਇੰਦਰ ਸਿੰਘ ਨਿਊ ਪ੍ਰੇਮ ਨਗਰ ਲੁਧਿਆਣਾ
12 ਬੀਬੀ ਕਸ਼ਮੀਰ ਕੌਰ ਸੁਪਤਨੀ ਸ੍ਰ: ਬਚਨ ਸਿੰਘ ਵਿਨੀਪੈਗ, ਕੈਨੇਡਾ
13 ਸ. ਨਰਿੰਦਰਪਾਲ ਸਿੰਘ ਨਿਰਮਾਣ ਵਿਹਾਰ ਨਵੀਂ ਦਿੱਲੀ
14 ਸ. ਦਲਜੀਤ ਸਿੰਘ ਨਿਆਮਤਪੁਰ ਜ਼ਿਲਾ ਬੁਰਦਵਾਨ W.B.
15 ਸ. ਗੁਰਚਰਨ ਸਿੰਘ ਇੰਡੀਅਨ ਆਟੋਮੋਬਾਇਲਜ਼ ਕੁਰਨੂਲ A.P.
16 ਕੈਪਟਨ ਹਰਗੋਬਿੰਦ ਸਿੰਘ ਗੋਬਿੰਦ ਨਗਰ ਡੇਹਰਾਦੂਨ
17 ਸ. ਇੰਦਰਜੀਤ ਸਿੰਘ ਸਰਾਭਾ ਨਗਰ ਲੁਧਿਆਣਾ
18 ਸ. ਜੋਗਿੰਦਰ ਸਿੰਘ ਬੂਟਾ ਸਿੰਘ ਵਾਲਾ ਪਟਿਆਲਾ

1 ਨਾਨਕ ਨਿਰਮਲ ਪੰਥ ਚਲਾਇਆ ਮੁੱਖ 10 ਰੁਪਏ ਇਲਾਵਾ ਡਾਕ ਖਰਚ
2 ਵਰਿਆਮ ਇਕੇਲਾ...ਦੂਜੀ ਛਾਪ 15 ਰੁਪਏ ।
3 ਕਿਉਂ ਕੀਤ ਵੇਸਹੁ 10 ਰੁਪਏ
4 ਸਿੱਖ ਵੀਰਾਂ ਨੂੰ ਹਲੂਣਾ 7-50
5 ਜਥੇਦਾਰ ਕਰਤਾਰ ਸਿੰਘ ਝਬਰ 15 ਰੁਪੈ
6 ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ 1920-25 4 ਰੁਰਏ

ਮਿਸ਼ਨ ਦਾ ਸਾਲਾਨਾ ਚੰਦਾ 20/- ਇਕ ਵੇਰ ਜੀਵਨ ਪਰਯੰਤ ਚੰਦਾ 150/-
ਪਰਦੇਸ਼ਾਂ ਲਈ ਸਮੁੰਦਰੀ ਡਾਕ 300/- ਰੁਪੈ ਹਵਾਈ ਡਾਕ 500/- ਰੁਪਏ


| ਪ੍ਰਕਾਸ਼ਕ | ਪਹਿਲੀ ਵਾਰ . | ਛਾਪਕ |
|---|---|---|
| ਗੁਰੂ ਨਾਨਕ ਦੇਵ ਮਿਸ਼ਨ | ਮਾਰਚ 1990 | ਐਨਸਨ ਪ੍ਰਿੰਟਰਜ਼ |
| ਪਟਿਆਲਾ | | ਪਟਿਆਲਾ-70564 |